# ਸ੍ਰੀ ਅਕਾਲ ਤਖ਼ਤ ਸਾਹਿਬ - ਸਿਧਾਂਤਕ ਪੱਖ

**ਡਾਕਟਰ ਗੁਰਬਖਸ਼ ਸਿੰਘ**

ਦੇਸ਼ਾਂ ਦੇ ਸਭ ਦੁਨਿਆਵੀ ਰਾਜਿਆਂ ਦਾ ਆਪਣਾ ਆਪਣਾ ਤਖ਼ਤ ਹੁੰਦਾ ਹੈ । ਅਕਾਲ ਤਖ਼ਤ ਅਕਾਲ ਪੁਰਖ (ਵਾਹਿਗੁਰੂ) ਜੀ ਦਾ ਹੈ । ਇਹ ਸੱਚ ਦੇ ਆਧਾਰ ਤੇ ਇਨਸਾਫ ਕਰਨ ਅਤੇ ਸਰਬੱਤ ਦੇ ਭਲੇ ਲਈ ਹੈ । ਇਸ ਦਾ ਸਿਧਾਂਤਕ ਮੁੱਢ ਗੁਰੂ ਨਾਨਕ ਦੇਵ ਜੀ ਨੇ ਥਾਪਿਆ ਸੀ ।

ਨਾਨਕ ਰਾਜੁ ਚਲਾਇਆ ਸਚੁ ਕੋਟੁ ਸਤਾਣੀ ਨੀਵਦੈ ॥ ਪੰਨਾ ੯੬੬

ਅਜੇਹੇ ਰਾਜ ਦੇ ਤਖ਼ਤ ਤੇ ਉਹੋ ਹੀ ਬੈਠਣ ਯੋਗ ਹੈ ਜੋ ਸਚੁ (ਪ੍ਰਮਾਤਮਾ) ਨੂੰ ਭਾਉਂਦਾ ਹੈ ਅਤੇ ਜੋ ਪ੍ਰਮਾਤਮਾ ਦੇ ਭੈ ਭਾਉ ਵਿੱਚ ਰਹਿੰਦਾ ਹੈ।

ਡਰ ਮਹਿ ਘਰੁ, ਘਰਿ ਮਹਿ ਡਰੁ ਜਾਣੈ ॥ ਤਖਤਿ ਨਿਵਾਸੁ ਸਚੁ ਮਨਿ ਭਾਣੈ ॥ ਪੰਨਾ ੮੪੦

ਭਾਵ ਜੋ ਸੇਵਕ ਪ੍ਰਮਾਤਮਾ ਦੇ ਡਰ ਵਿੱਚ ਆਪਣੀ ਸੁਰਤੀ ਜੋੜੀ ਰੱਖਦਾ ਹੈ ਅਤੇ ਜੋ ਆਪਣੇ ਹਿਰਦੇ ਵਿੱਚ ਉਸਦੇ ਡਰ (ਪ੍ਰਭੂ ਭੈ, ਪ੍ਰੇਮ) ਨੂੰ ਵਸਾ ਲੈਂਦਾ ਹੈ, ਉਸੇ ਨੂੰ ਇਸ ਤਖ਼ਤ ਦਾ ਨਿਵਾਸ ਮਿਲਦਾ ਹੈ ।

ਰਸਿ ਰਸਿਆ ਮਤਿ ਏਕੈ ਭਾਇ ॥ ਅਵਿਗਤ ਨਾਥ ਨ ਲਖਿਆ ਜਾਇ ॥੬॥

ਉਹ ਸੇਵਕ ਹਰੀ ਦੇ ਰਸਿ (ਪ੍ਰੇਮ) ਨਾਲ ਭਰਿਆ ਹੈ ਜਿਸ ਨੇ ਇਕ ਹਰੀ ਨੂੰ ਪ੍ਰੇਮ ਕਰਨ ਦੀ ਮਤਿ ਲਈ ਹੈ । ਉਹੋ ਪੰਚ (ਸ੍ਰੇਸ਼ਟ ਉਤਮ ਪੁਰਸ਼) ਤਖ਼ਤ ਤੇ ਨਿਵਾਸ ਕਰਨ ਵਾਲੇ ਵਿੱਚ ਸਮਾਇਆ ਹੁੰਦਾ ਹੈ । ਤਖ਼ਤ ਦਾ ਮਾਲਕ ਸਾਡੇ ਗਿਆਨ ਦੇ ਘੇਰੇ ਤੋਂ ਬਾਹਰ ਹੈ ਅਤੇ ਜਾਣਿਆ ਨਹੀਂ ਜਾ ਸਕਦਾ।

ਸ਼ਰਧਾਲੂਆਂ ਨੂੰ ਗੁਰੂ ਸਾਹਿਬ ਦੇ ਇਸੇ ਤਖਤ ਤੇ ਬੈਠਿਆਂ ਦੇ ਦਰਸ਼ਨ ਹੋਏ ।

ਰਾਜ ਜੋਗ ਤਖ਼ਤ ਦੀਅਨ ਗੁਰੂ ਰਾਮਦਾਸ ॥ ਪੰਨਾ ੧੩੯੯

ਤਖਤਿ ਬੈਠਾ ਅਰਜੁਨ ਗੁਰੂ............. ਪੰਨਾ ੯੬੮

ਗੁਰਬਾਣੀ ਸੰਪਾਦਨ ਕਰਨ ਅਤੇ ਇਸ ਨੂੰ ਸ੍ਰੀ ਦਰਬਾਰ ਸਾਹਿਬ ਵਿੱਚ ਅਸਥਾਪਨ ਕਰਨ ਪਿੱਛੋਂ ਛੇਵੇਂ ਪਾਤਸ਼ਾਹ ਜੀ ਨੇ ਇਸ ਤਖ਼ਤ ਨੂੰ ਸਾਕਾਰ ਰੂਪ ਕੀਤਾ ।

੧੮ਵੀਂ ਸਦੀ ਵਿੱਚ ਗੁਰੂ ਖਾਲਸਾ ਦੇ ਸਮੇਂ ਇਸ ਅਕਾਲ ਤਖ਼ਤ ਤੇ ਪੰਥ, ਪੰਥ ਦੇ ਨੁਮਾਇੰਦੇ , ਸਾਰੇ ਜਥੇਦਾਰਾਂ ਦੇ ਮੁਖੀ, ਇਕੱਠਾ ਹੁੰਦੇ । ਸਾਰਿਆਂ ਸਿੰਘਾਂ ਵਲੋਂ ਆਪਸੀ ਵੀਚਾਰ ਵਟਾਂਦਰੇ ਪਿੱਛੋਂ ਇਕ ਸਾਂਝੀ ਰਾਇ ਬਣਾਕੇ ਫੈਸਲਾ ਕੀਤਾ ਜਾਦਾ । ਇਸ ਕਰਕੇ ਉਹ ਫੈਸਲਾ ਸਾਰੇ ਸਿੱਖਾਂ ਨੂੰ ਪ੍ਰਵਾਨ ਹੁੰਦਾ ਸੀ । ਗੁਰ ਖਾਲਸਾ ਪੰਥ ਦੇ ਇਕੱਠ ਇਥੇ ਦੀਵਾਲੀ ਅਤੇ ਬੈਸਾਖੀ ਤੇ ਕੀਤੇ ਜਾਂਦੇ ਸਲ । ਪੰਥ ਦੇ ਫੈਸਲੇ ਸੰਗਤਾਂ ਤਾਂਈ ਪਹੁੰਚਾਉਣ ਲਈ ਅਕਾਲ ਤਖ਼ਤ ਦੀ ਸੇਵਾ ਸੰਭਾਲ ਕਰਨ ਵਾਲੇ (ਜਥੇਦਾਰ ਅਕਾਲ ਤਖ਼ਤ) ਦੀ ਜ਼ੁੰਮੇਵਾਰੀ ਹੁੰਦੀ ਸੀ । ਜਥੇਦਾਰ ਸਾਹਿਬ ਇਕੱਲੇ ਆਪ ਜਾਂ ਆਪਣੇ ਜਥੇ ਦੇ ਪੰਜ ਸੱਤ ਸਿੰਘਾਂ ਸਮੇਤ ਫੈਸਲਾ ਨਹੀਂ ਸੀ ਕਰਦੇ । ਸਾਰੇ ਫੈਸਲੇ ਪੰਥ ਹੀ ਕਰਦਾ ਸੀ ।

ਅਕਾਲ ਪੁਰਖ ਦੀ ਕਿਰਪਾ ਨਾਲ ਅੱਜ ਸਾਰੇ ਜਗਤ ਤੇ ਪੰਥ ਆਪਣੇ ਝੰਡੇ ਝੁਲਾ ਰਿਹਾ ਹੈ । ਗੁਰੂ ਪੰਥ ਦੇ ਫੈਸਲੇ ਸਭ ਤੇ ਲਾਗੂ ਹੁੰਦੇ ਹਨ । ਇਹ ਤਾਂਹੀ ਸੰਭਵ ਹੈ ਜੇਕਰ ਜਗਤ ਦੇ ਸਾਰੇ ਸਿੱਖਾਂ ਦੇ ਪ੍ਰਤੀਨਿਧ ਪੰਥਕ ਫੈਸਲੇ ਕਰਨ ਵਿੱਚ ਭਾਗ ਲੈਣ; ਭਾਵ ਉਨ੍ਹਾਂ ਦੀ ਰਾਇ ਵੀਚਾਰ ਸੁਣੀ ਜਾਵੇ । ਉਹਨਾਂ ਸਿੱਖਾਂ ਦੇ ਹਾਲਾਤ ਅਤੇ ਸਮਸਿਆਵਾਂ ਨੂੰ ਉਥੋਂ ਦੇ ਦੇਸ਼ ਦੇ ਕਾਨੂੰਨ ਅੰਦਰ

* E-mail : <sgurbakhsh@yahoo.com>

ਰਹਿੰਦੇ ਹੋਏ ਉਨ੍ਹਾਂ ਦੇ ਵੀਚਾਰਾਂ ਨੂੰ ਧਿਆਨ ਵਿੱਚ ਰੱਖਣਾ ਜ਼ਰੂਰੀ ਹੈ। ਇਸ ਤੋਂ ਬਿਨ੍ਹਾਂ ਇਹ ਫੈਸਲਾ ਗੁਰੂ ਖਾਲਸਾ ਪੰਥ ਦੇ ਮੰਨਣ ਵਿੱਚ ਅਉਕੜਾਂ ਪੈਦਾ ਕਰ ਸਕਦੇ ਹਨ।

ਇਕ ਉਦਾਹਰਨ ਦੇਣੀ ਜ਼ਰੂਰੀ ਹੈ ਵੈਨਕੂਵਰ ਦੇ ਇਕ ਗੁਰਦੁਆਰੇ ਦੀ ਚੋਣ ਹਾਰਨ ਪਿੱਛੋਂ, ਜਿਨ੍ਹਾਂ ਵਾਰੇ ਗੁਰਦੁਆਰੇ ਵਿੱਚ ਘਪਲੇ ਕਰਨ ਦਾ ਦੋਸ਼ ਸੀ, ਉਹਨਾਂ ਨੇ ਕੁਰਸੀਆਂ ਤੇ ਬੈਠਕੇ ਲੰਗਰ ਛਕਣ ਦੀ ਮਨਾਹੀ ਦਾ ਹੁਕਮਨਾਮਾ (ਨੰਬਰ ੮੦) ੨੦-੪-੯੮ ਨੂੰ ਜਾਰੀ ਕਰਵਾਇਆ। ਹਾਲਾਂਕਿ ਕੁਰਸੀਆਂ ਉਹਨਾਂ ਨੇ ਆਪ ਹੀ ਰੱਖੀਆ ਸਨ ਅਤੇ ਉਹ ਆਪ ਕਈ ਸਾਲ ਕੁਰਸੀਆਂ ਤੇ ਬੈਠਕੇ ਲੰਗਰ ਛਕਦੇ ਰਹੇ ਸਨ। ਉਨ੍ਹਾਂ ਦਾ ਮਨੋਰਥ ਬੇਲੋੜਾ ਝਗੜਾ ਖੜਾ ਕਰਕੇ ਸਾਧਾਰਨ ਸਿੱਖ ਸ਼ਰਧਾਲੂਆਂ ਨੂੰ ਹੁਕਮਨਾਮੇ ਦੀ ਆੜ ਵਿੱਚ ਉਥੇ ਜਾਣੋ ਰੋਕਣਾ ਸੀ ਅਤੇ ਆਪਣਾ ਨਵਾਂ ਗੁਰਦੁਆਰਾ ਚਲਾਉਣਾ ਸੀ। ਜਿਸ ਵਿੱਚ ਉਹ ਸਫਲ ਹੋ ਗਏ। ਚਾਹੇ ਉਹ ਆਪ ਪੰਥਕ ਮਰਯਾਦਾ ਦਾ ਸਤਿਕਾਰ ਨਹੀਂ ਕਰਦੇ।

ਇਸ ਲੰਗਰ ਦੇ ਹੁਕਮਨਾਮੇ ਪਿੱਛੋਂ ਉਥੋਂ ਦੇ ਸਿੱਖਾਂ ਵਿੱਚ ਆਪਸੀ ਵਿਰੋਧ ਹੱਦੋਂ ਵੱਧ ਗਿਆ। ਰਿਸ਼ਤੇ-ਨਾਤੇ ਟੁਟ ਗਏ, ਸਾਰੇ ਗੁਰਦੁਆਰਿਆਂ ਦੀ ਸੰਗਤ ਵੰਡੀ ਗਈ, ਨਵੇਂ ਗੁਰਦੁਆਰੇ ਬਨਾਉਣ ਅਤੇ ਕਚਹਿਰੀਆਂ ਦੇ ਝਗੜਿਆਂ ਤੇ ਕ੍ਰੋੜਾਂ ਡਾਲਰ ਸਿੱਖ ਪੰਥ ਦੇ ਰੁੜ ਗਏ ਅਤੇ ਹੋਰ ਰੁੜ ਰਹੇ ਹਨ। ਜਿਨਾਂ ਕੁਰਸੀਆਂ ਵਾਲੇ ਗੁਰਦਵਾਰਿਆਂ ਅਤੇ ਪ੍ਰਬੰਧਕਾਂ ਨੂੰ ਛੇਕਿਆ ਗਿਆ ਉਹਨਾਂ ਉਤੇ ਇਸ ਹੁਕਮ ਨਾਮੇ ਦਾ ਕੋਈ ਪ੍ਰਭਾਵ ਨਹੀਂ ਪਿਆ। ਉਥੇ ਸੰਗਤ ਉਵੇਂ ਹੀ ਜੁੜਦੀ ਹੈ ਅਤੇ ਕਥਾ ਕੀਰਤਨ ਵਾਲੇ ਉਥੇ ਆਪਣਾ ਉਵੇਂ ਹੀ ਪ੍ਰਚਾਰ ਕਰਦੇ ਹਨ। ਸਗੋਂ ਅਜੇਹੇ ਗੁਰਦੁਵਾਰਿਆਂ ਦੇ ਪ੍ਰਬੰਧਕਾਂ ਅਤੇ ਸਹਿਮਤੀਆਂ ਵਲੋਂ ਹੁਕਮਨਾਮਾ ਮਨਣ ਵਾਲਿਆਂ ਨੂੰ ਚਿੜਾਉਣ ਲਈ ਇਹ ਕਿਹਾ ਜਾਂਦਾ ਹੈ, "ਆਹ ਤਪੜਾਂ ਵਾਲੇ ਆ ਗਏ ਹਨ। ਕੀ ਇਨ੍ਹਾਂ ਘਰ ਵਿੱਚ ਭੀ ਤਪੜ ਵਿਛਾ ਲਏ ਹਨ।"

ਅਕਾਲ ਤਖ਼ਤ ਦੇ ਪੰਜ ਪਿਆਰੇ ਸਾਹਿਬਾਨ ਵਲੋਂ ਕੁਝ ਮਤੇ ਪਾਸ ਕੀਤੇ ਗਏ ਜੋ ਉਨਾਂ ਦੇ ਕਾਰਜ ਖੇਤਰ ਤੋਂ ਬਾਹਰ ਸਨ। ਉਦਾਹਰਨ ਵਜੋਂ - ਹੁਕਮਨਾਮਾ ੪੧ ਤਾਰੀਖ ੨੮-੪-੧੯੮੫ ਨੂੰ ਨਿਤਨੇਮ ਦੀਆਂ ਬਾਣੀਆ ਵਿੱਚ ਸਵੇਰੇ ਚੌਪਈ ਅਤੇ ਅਨੰਦ ਸਾਹਿਬ ਭੀ ਸ਼ਾਮਲ ਕਰਨ ਲਈ ਮਤਾ ਪਾਸ ਕਰਕੇ ਸ਼੍ਰੋਮਣੀ ਕਮੇਟੀ ਨੂੰ ਰਹਿਤ ਮਰਯਾਦਾ ਵਿੱਚ ਸੋਧ ਕਰਨ ਲਈ ਆਦੇਸ਼ ਦਿੱਤਾ ਜਿਸਦੀ ਉਲੰਘਣਾ ਕਮੇਟੀ ਵਲੋਂ ਹੁਣ ਤੱਕ ਹੋ ਰਹੀ ਹੈ। ਨਾ ਹੀ ਕਮੇਟੀ ਨੇ ਪੰਜ ਪਿਆਰਿਆਂ ਨੂੰ ਦਸਿਆ ਹੈ ਕਿ ਉਹ ਨਿਤਨੇਮ ਦੀਆਂ ਬਾਣੀਆ ਵਿੱਚ ਕਿਸੇ ਇਕ ਟਕਸਾਲ ਜਾਂ ਇਕ ਸੰਤ ਦੇ ਕਹੇ ਤੇ ਸੋਧਾਂ ਨਹੀਂ ਕਰ ਸਕਦੇ।

ਪੰਥਕ ਮਰਯਾਦਾ ਅਨੁਸਾਰ ਕੀਰਤਨ, ਗੁਰਬਾਣੀ ਵੀਚਾਰ ਅਤੇ ਗੁਰਬਾਣੀ ਪਾਠ ਆਦਿ ਵਿੱਚੋਂ ਇਕੋ ਸਮੇਂ ਇਕੋ ਗੱਲ ਹੋਣੀ ਚਾਹੀਦੀ ਹੈ। ਇਸ ਮਰਯਾਦਾ ਦੀ ਉਲੰਘਣਾ ਅਕਾਲ ਤਖ਼ਤ ਤੇ ਹੀ ਹੋ ਰਹੀ ਹੈ। ਅਕਾਲ ਤਖ਼ਤ ਦੇ ਸਾਹਮਣੇ ਸੋਦਰ ਦੇ ਦੀਵਾਨ ਅਤੇ ਹੋਰ ਕੀਰਤਨ ਲਾਊਡਸਪੀਕਰ ਲਾਕੇ ਕੀਤੇ ਜਾਂਦੇ ਹਨ। ਜਦੋਂ ਕਿ ਨਾਲ ਹੀ ਦੋਨੋਂ ਨਿਸ਼ਾਨ ਸਾਹਿਬ ਪਾਸ ਅਖੰਡਪਾਠ ਚਲ ਰਹੇ ਹੁੰਦੇ ਹਨ। ਸ੍ਰੀ ਦਰਬਾਰ ਸਾਹਿਬ ਦੇ ਅੰਦਰ ਹੋ ਰਹੇ ਕੀਰਤਨ ਦਾ ਸਪੀਕਰ ਭੀ ਉਥੇ ਸੁਣਦਾ ਹੈ। ਇਸ ਵੱਲ ਜਥੇਦਾਰ ਸਾਹਿਬ ਨੂੰ ਕਈ ਵਾਰੀ ਬੇਨਤੀ ਕਰਨ ਤੇ ਭੀ ਮਰਯਾਦਾ ਦੀ ਉਲੰਘਣਾ ਅਤੇ ਗੁਰਬਾਣੀ ਪਾਠ ਦੀ ਨਿਰਾਦਰੀ ਵੱਲ ਧਿਆਨ ਨਹੀਂ ਦਿੱਤਾ ਗਿਆ।

ਸਿੱਖ ਰਹਿਤ ਮਰਯਾਦਾ ਅਨੁਸਾਰ (ਪੰਨਾ ੧੭, ਜੁਲਾਈ ੨੦੦੦) :

**ਅਖੰਡ ਪਾਠ :**

ੳ) ਪਾਠ ਸਾਫ ਤੇ ਸ਼ੁਧ ਹੋਵੇ। ਬਹੁਤ ਤੇਜ ਪੜਨਾ ਜਿਸ ਤੋਂ ਸੁਨਣ ਵਾਲਾ ਕੁਝ ਸਮਝ ਨਾ ਸਕੇ ਗੁਰਬਾਣੀ ਦੀ ਨਿਰਾਦਰੀ ਹੈ।

ਅ) ਅਖੰਡ ਪਾਠ ਜਿਸ ਪ੍ਰਵਾਰ ਜਾਂ ਸੰਗਤ ਨੇ ਕਰਨਾ ਹੈ ਉਹ ਆਪ ਕਰੇ, ਟੱਬਰ ਦੇ ਕਿਸੇ ਆਦਮੀ, ਸਾਕ ਸੰਬੰਧੀ, ਮਿਤਰ ਆਦਿ ਮਿਲ ਕੇ ਕਰਨ।

ਜੇ ਕੋਈ ਆਦਮੀ ਆਪ ਪਾਠ ਨਹੀਂ ਕਰ ਸਕਦਾ ਤਾਂ ਕਿਸੇ ਚੰਗੇ ਪਾਠੀ ਕੋਲੋਂ ਸੁਣ ਲਵੇ ਪਰ ਇਹ ਨਾ ਹੋਵੇ ਕਿ ਪਾਠੀ ਆਪੇ ਇਕੱਲਾ ਬਹਿ ਕੇ ਪਾਠ ਕਰਦਾ ਰਹੇ ਤੇ ਸੰਗਤ ਜਾਂ ਟੱਬਰ ਦਾ ਕੋਈ ਆਦਮੀ ਨਾ ਸੁਣਦਾ ਹੋਵੇ।

ਇਹਨਾਂ ਦੋਨਾਂ ਮਦਾ ਦੀ ਉਲੰਘਣਾ, ਅਕਾਲ ਤਖ਼ਤ ਅਤੇ ਸ਼੍ਰੋਮਣੀ ਕਮੇਟੀ ਦੇ ਪ੍ਰਬੰਧ ਹੇਠ ਸਾਰੇ ਗੁਰਦਵਾਰਿਆਂ ਵਿੱਚ ਹੋ ਰਹੀ ਹੈ। ਇਸ ਬਾਰੇ ਕਈ ਵੇਰੀ ਬੇਨਤੀ ਕੀਤੀ ਗਈ ਪਰ ਕੋਈ ਭੀ ਸੁਧਾਰ ਨਹੀਂ ਕੀਤਾ ਗਿਆ।

**ਦਸਮ ਗ੍ਰੰਥ ਵਾਰੇ ਮੱਤ ਭੇਦ**

ਜਥੇਦਾਰ ਅਕਾਲ ਤਖ਼ਤ ਸਾਹਿਬ ਨੇ ਦੋ ਸਾਲ ਤੋਂ ਪਹਿਲਾਂ ਹੁਕਮ ਕੀਤਾ ਕਿ ਅੱਗੇ ਤੋਂ ਕੋਈ ਵਿਦਵਾਨ ਦਸਮ ਗ੍ਰੰਥ ਵਾਰੇ ਲਿਖਤ ਨਾ ਛਾਪੇ ਸ਼੍ਰੋਮਣੀ ਕਮੇਟੀ ਇਕ ਪੈਨਲ ਨਿਯੁਕਤ ਕਰੇ ਜਿਸ ਨੂੰ ਸਾਰੇ ਵਿਦਵਾਨ ਆਪਣੇ ਵੀਚਾਰ ਭੇਜਣ ਤੇ ਫੇਰ ਉਹ ਇਸ ਵਾਰੇ ਗੋਸ਼ਟੀ ਕਰਕੇ ਫੈਸਲਾ ਕਰ ਸਕਣ । ਇਹੋ ਰੈਜ਼ੋਲੁਸ਼ਨ ਧਰਮ ਪ੍ਰਚਾਰ ਕਮੇਟੀ ਨੇ ਭੀ ਸ਼੍ਰੋਮਣੀ ਕਮੇਟੀ ਨੂੰ ਭੇਜਿਆ ਕਿ ਇਸ ਵਾਰੇ ਵਿਦਵਾਨਾਂ ਦਾ ਪੈਨਲ ਥਾਪ ਕੇ ਇਹ ਵਿਵਾਦ ਨੂੰ ਵਧਣ ਤੋਂ ਰੋਕਿਆ ਜਾ ਸਕੇ । ਪਰ ਕੋਈ ਕਾਰਵਾਈ ਅਜੇ ਤੱਕ ਨਹੀਂ ਹੋਈ । ਦੋਨੋ ਧੜੇ ਆਪਣੇ ਆਪਣੇ ਵੀਚਾਰ ਸੰਗਤਾਂ ਨੂੰ ਦਸਦੇ ਹਨ, ਜਿਸ ਨਾਲ ਪੰਥ ਵਿੱਚ ਤ੍ਰੇੜਾ ਵਧ ਰਹੀਆਂ ਹਨ ।

ਅੰਤ ਬੇਨਤੀ ਹੈ ਕਿ ਪੰਥ ਦੀ ਇਹ ਸਰਬਉਚ ਸੰਸਥਾ ਸਾਰੇ ਜਗਤ ਤੇ ਵਸਦੇ ਵਿਦਵਾਨਾਂ ਨੂੰ ਇਕੱਠਾ ਕਰਕੇ ਇਸ ਸੰਸਥਾ ਨੂੰ ਪੰਥ ਦੀ ਚੜ੍ਹਦੀ ਕਲਾ ਲਈ ਕਾਰਜਸ਼ੀਲ ਕਰੇ । ਸੰਸਾਰ ਸਿੱਖ ਸੰਗਠਨ, ਚੰਡੀਗੜ੍ਹ (International Sikh Confederation) ਦੀ ਸੰਸਥਾ ਦਾ ਮੁਢ ਸਾਰੇ ਦੇਸ਼ਾਂ ਦੇ ਵਿਦਵਾਨਾਂ ਨੇ ਰਲ ਕੇ ਕਰ ਦਿੱਤਾ ਹੈ ਹੁਣ ਇਸ ਨੂੰ ਥਾਪੜਾ ਦੇਕੇ ਜਥੇ ਦਾਰ ਸਾਹਿਬ ਇਸ ਨੂੰ ਪੰਥ ਦੀ ਸੇਵਾ ਲਈ ਵਰਤ ਸਕਦੇ ਹਨ ।

¤